# ਲਿਖਣਾ ਵੱਡੀ ਗੱਲ ਹੈ ਪਰ ਪੜ੍ਹਨਾ ਉਸ ਤੋਂ ਵੀ ਵੱਡੀ ਗੱਲ

ਹਰਪਾਲ ਸਿੰਘ ਪੰਨੂ

ਸਕੂਲ ਵਿਚ ਪੜ੍ਹਦਿਆਂ ਮੈਨੂੰ ਲਗਦਾ ਹੁੰਦਾ ਸੀ ਕਿ ਲੇਖਕ ਤੋਂ ਵੱਡਾ ਸੰਸਾਰ ਵਿਚ ਕੋਈ ਮਨੁੱਖ ਨਹੀਂ ਹੁੰਦਾ। ਰਾਜੇ ਮਹਾਰਾਜੇ ਕਦੇ ਪ੍ਰਭਾਵਿਤ ਨਹੀਂ ਕਰਦੇ ਸਨ; ਸਗੋਂ ਉਹ ਲੇਖਕ ਪ੍ਰਭਾਵਿਤ ਕਰਦੇ ਜਿਨ੍ਹਾਂ ਨੇ ਰਾਜਿਆਂ ਬਾਰੇ ਦੱਸਿਆ ਲਿਖਿਆ ਹੁੰਦਾ। ਮੋਤੀ ਰਾਮ ਕਿਰਾਏ 'ਤੇ ਕਿਤਾਬਾਂ ਪੜ੍ਹਨ ਲਈ ਦਿਆ ਕਰਦਾ ਸੀ ਤੇ ਇਕ ਕਿਤਾਬ ਦਾ ਕਿਰਾਇਆ ਇਕ ਆਨਾ ਹਰ ਰੋਜ਼ ਦਾ ਹੁੰਦਾ ਸੀ। ਕਹਾਣੀਆਂ, ਨਾਵਲ ਅਤੇ ਲੇਖਾਂ ਦੀਆਂ ਕਿਤਾਬਾਂ ਕਾਫ਼ੀ ਸਨ। ਮੈਂ ਅਤੇ ਅਜੀਤ ਸਿੰਘ ਦੋਵੇਂ ਇਕ ਕਿਤਾਬ ਇਕ ਦਿਨ ਵਿਚ ਪੜ੍ਹ ਲੈਂਦੇ ਸਾਂ ਕਿਉਂਕਿ ਇਸ ਤਰ੍ਹਾਂ ਕਿਰਾਇਆ ਦੋ ਦੋ ਪੈਸੇ ਦੇਣਾ ਪੈਂਦਾ।

ਕਿਤਾਬਾਂ ਪੜ੍ਹਦਿਆਂ ਹਰੇਕ ਦੇ ਮਨ ਵਿਚ ਇਹੋ ਆਇਆ ਕਰਦਾ ਹੈ ਕਿ ਮੈਂ ਲੇਖਕ ਬਣਾਂ। ਸਾਰੇ ਹੀ ਵਕਤ ਬਾਵਕਤ ਕਲਮ ਝਰੀਟਦੇ ਹਨ ਤੇ ਆਖਰ ਥੱਕ ਹਾਰ ਕੇ ਬੈਠ ਜਾਂਦੇ ਹਨ। ਕਾਲਜ ਵਿਚ ਵਾਹ ਵੱਡੇ ਲੇਖਕਾਂ ਨਾਲ ਪਿਆ - ਹਰ ਵਾਰ ਇਉਂ ਲਗਦਾ ਜਿਵੇਂ ਕਿਸੇ ਨਵੇਂ ਤੇ ਵੱਡੇ ਕਿਲੇ ਦਾ ਦਰਵਾਜ਼ਾ ਖੁੱਲ੍ਹਿਆ ਹੋਵੇ। ਮਾੜੀ ਮੋਟੀ ਕਲਮ ਵਾਹੁੰਦਾ, ਅਕਸਰ ਨਿਰਾਸ਼ਤਾ ਪੱਲੇ ਪੈਂਦੀ ਕਿਉਂਕਿ ਆਪਣੇ ਕੋਲ ਅਕਲ ਦੀ ਘਾਟ ਸੀ। ਐਮ. ਏ. ਕਰਦਿਆਂ ਇਕ ਫੁਰਨਾ ਦਿਮਾਗ ਵਿਚ ਫੁਰਿਆ - ਕੀ ਹੋਇਆ ਜੇ ਨਹੀਂ ਲਿਖ ਸਕਦਾ? ਬਹੁਤ ਵਧੀਆ ਅਤੇ ਬਹੁਤ ਵੱਧ ਗਿਣਤੀ ਵਿਚ ਮਹਾਨ ਸਾਹਿਤ ਜਿਹੜਾ ਸਿਰਜਿਆ ਪਿਆ ਹੈ - ਤੂੰ ਉਹ ਕਿਉਂ ਨਹੀਂ ਪੜ੍ਹਦਾ? ਜੇ ਕਲਾਸਕੀ ਗ੍ਰੰਥ ਰਚੇ ਪਏ ਹਨ ਤੇ ਤੂੰ ਉਨ੍ਹਾਂ ਨੂੰ ਨਹੀਂ ਪੜ੍ਹਦਾ ਤਦ ਤੇਰੇ ਲਿਖੇ ਨੂੰ ਕੌਣ ਪੜ੍ਹੇਗਾ, ਤੂੰ ਜਿਹੜਾ ਕਿ ਲੇਖਕ ਦੇ ਕਦਮ ਦਾ ਨਿਸ਼ਾਨ ਵੀ ਨਹੀਂ ਅਜੇ। ਤਦ ਮੈਂ ਈਮਾਨਦਾਰੀ ਨਾਲ ਫੈਸਲਾ ਕੀਤਾ ਕਿ ਪਾਠਕ ਬਣਾਂਗਾ। ਪੂਰਬ-ਪੱਛਮ ਦੇ ਸਾਹਿਤ ਦਾ ਅਦਨ ਮੇਰੀ ਸੈਰਗਾਹ ਬਣਿਆ।

ਕਿਤਾਬ ਪੜ੍ਹਦਿਆਂ ਕਦੀ ਕਦਾਈਂ ਕੁਝ ਲਿਖ ਦਿੰਦਾ ਹਾਂ ਇਸ ਕਰ ਕੇ ਨਹੀਂ ਕਿ ਮੈਨੂੰ ਦੁਬਾਰਾ ਲੇਖਕ ਬਣਨ ਦਾ ਬੁਖਾਰ ਚੜ੍ਹ ਗਿਆ ਹੈ, ਸਗੋਂ ਉਦੋਂ ਵੀ ਇਕ ਪਾਠਕ ਦੀ ਹੈਸੀਅਤ ਵਿਚ ਮੈਂ ਹੋਰ ਪਾਠਕਾਂ ਸਾਹਮਣੇ ਕਿਸੇ ਵੱਡੀ ਰਚਨਾ ਜਾਂ ਵੱਡੇ ਲੇਖਕ ਦਾ ਕੋਈ ਅਨੁਭਵ ਪੇਸ਼ ਕਰਦਾ ਹੁੰਦਾ ਹਾਂ ਤਾਂ ਕਿ ਪੂਰੀ ਰਚਨਾ ਪਾਠਕ ਖੁਦ ਪੜ੍ਹਨ। ਕੋਈ ਇਕ ਅੱਧ ਮਿੱਤਰ ਜਦੋਂ ਆਖਦਾ ਹੈ ਕਿ ਤੂੰ ਚੰਗਾ ਲਿਖ ਸਕਦਾ ਹੈਂ ਤਦ ਮੈਂ ਜਾਣ ਜਾਂਦਾ ਹਾਂ ਕਿ ਛੋਟਿਆਂ ਦੀ ਹੌਸਲਾ ਅਫਜ਼ਾਈ ਹੋਣੀ ਚੰਗੀ ਗੱਲ ਹੈ ਪਰ ਇਸ ਨੂੰ ਸੱਚ ਨਹੀਂ ਮੰਨਣਾ ਚਾਹੀਦਾ। ਮੈਂ ਉਹ ਖੁਸ਼ਨਸੀਬ ਬੰਦਾ ਹਾਂ ਜਿਸ ਨੂੰ ਆਪਣੀ ਔਕਾਤ ਦਾ ਪੂਰਾ ਪਤਾ ਹੈ। ਇਸ ਲਈ ਕਿਸੇ ਦੀਆਂ ਗੱਲਾਂ ਵਿਚ ਨਹੀਂ ਆਉਂਦਾ। ਆਵਾਂਗਾ ਵੀ ਨਹੀਂ।

ਸ਼ਾਸਤਰੀ ਸੰਗੀਤ ਦੀ ਉਪਾਸ਼ਕ ਇਕ ਬੀਬੀ ਮਿਲੀ ਜਿਸ ਨਾਲ ਗੱਲਾਂ ਕਰ ਕੇ ਇਕ ਵੱਡਾ ਭੇਦ ਜਾਣ ਗਿਆ। ਉਹ ਕਹਿਣ ਲੱਗੀ - ਮੈਂ ਘੰਟਿਆਂਬੱਧੀ ਮੰਤਰ ਮੁਗਧ ਹੋ ਕੇ ਪੱਕਾ ਰਾਗ ਸੁਣਦੀ ਹਾਂ। ਕੰਮ ਕਰਦਿਆਂ ਜਾਂ ਕਾਰ ਵਿਚ ਸਫਰ ਕਰਦਿਆਂ ਸੁਣਨ ਵਾਲੀ ਚੀਜ਼ ਨਹੀਂ ਰਾਗ। ਮੈਂ ਸ਼ੁਰੂ ਸ਼ੁਰੂ ਵਿਚ ਆਪਣੇ ਆਪ ਨੂੰ ਕੋਸਦੀ ਕਿ ਮੈਂ ਕਿਉਂ ਨਹੀਂ ਗਾ ਸਕਦੀ ਇਸ ਤਰ੍ਹਾਂ, ਜਿਸ ਤਰ੍ਹਾਂ ਦਾ ਗਾਇਨ ਸੁਣ ਰਹੀ ਹਾਂ? ਮੈਨੂੰ ਕਿਸੇ ਨੇ ਦੱਸਿਆ ਕਿ ਇਕ ਪੂਰਾ ਜਨਮ, ਜਿਹੜਾ ਬੰਦਾ ਧਿਆਨ ਨਾਲ ਗਾਇਨ ਸੁਣੇ, ਉਸ ਨੂੰ ਅਗਲਾ ਜਨਮ ਗਾਉਣ ਵਾਲੇ ਦਾ ਮਿਲਦਾ ਹੈ। ਜਿਹੜੇ ਗਾਇਕ ਸਾਨੂੰ ਮੋਹ ਲੈਂਦੇ ਹਨ ਪਿਛਲੇ ਜਨਮ ਵਿਚ ਉਹ ਕਾਮਲ ਸਰੋਤੇ ਸਨ।

ਇਸ ਗੱਲ ਨੇ ਮੈਨੂੰ ਵੀ ਧਰਵਾਸ ਦਿੱਤਾ। ਜੇ ਇਕ ਜਨਮ ਪੜ੍ਹਦੇ ਰਹੀਏ ਤਾਂ ਰੱਬ ਖੁਸ਼ ਹੋ ਕੇ ਅਗਲੇ ਜਨਮ ਵਿਚ ਲੇਖਕ ਬਣਾ ਦਿੰਦਾ ਹੈ। ਕਿਸੇ ਵੀ ਕਲਾਸਕੀ ਕਲਾਕਾਰ ਦੀ ਰਚਨਾ ਦੇਖੋ, ਸੁਣੋ ਜਾਂ ਪੜ੍ਹੋ - ਕੀ ਤੁਹਾਨੂੰ ਵੀ ਮੇਰੇ ਵਾਂਗ ਮਹਿਸੂਸ ਨਹੀਂ ਹੁੰਦਾ ਕਿ ਇਹ ਇਕ ਜਨਮ ਦੀ ਸਾਧਨਾ ਨਹੀਂ - ਇਸ ਤੋਂ ਕੁਝ ਵਧੀਕ ਹੈ ਤੇ ਪਾਠਕ ਬਗੈਰ ਲੇਖਕ ਤੇ ਸਰੋਤੇ ਬਗੈਰ ਰਾਗੀ ਦੀ ਕੀ ਹੈਸੀਅਤ? ਮਿਖਾਈਲ ਨਈਮੀ ਲਿਖਦਾ ਹੈ, ''ਕੋਈ ਪਹਾੜੀ ਉੱਨੀ ਉੱਚੀ ਹੋਵੇਗੀ ਜਿੰਨੀਆਂ ਨੀਵੀਆਂ ਉਸ ਦੀਆਂ ਘਾਟੀਆਂ ਹੋਣਗੀਆਂ।'' ਸਭ ਤੋਂ ਵੱਡੇ ਮਨੁੱਖ ਉਹ ਹਨ ਜਿਨ੍ਹਾਂ ਨੇ ਆਪਣੀ ਵਡੱਤਣ ਛੁਪਾਈ। ਸ਼ੈਕਸਪੀਅਰ ਨੇ ਲਿਖਿਆ - 'ਪਤਾ ਨਹੀਂ ਲੋਕ ਕਿਉਂ ਕਦਰ ਕਰਦੇ ਰਹੇ ਮੇਰੀ। ਪੁਰਾਣੇ ਸ਼ਬਦਾਂ ਨੂੰ ਨਵੇਂ ਨਵੇਂ ਕੱਪੜੇ ਪੁਆ ਕੇ ਮੈਂ ਲੋਕਾਂ ਨੂੰ ਦਿਖਾਉਂਦਾ ਰਿਹਾ। ਮੈਂ ਉਹ ਕਰੰਸੀ ਚਲਾਈ ਜਿਹੜੀ ਮੇਰੇ ਤੋਂ ਪਹਿਲਾਂ ਚੱਲ ਚੁੱਕੀ ਸੀ।'

ਜਾਪਾਨੀ ਸ਼ਾਇਰ ਓਕਾਕੁਰਾ ਆਖਦਾ ਹੈ, 'ਜਦੋਂ ਮੈਂ ਜੁਆਨ ਸਾਂ, ਉੱਤਮ ਰਚਨਾ ਦੇਖਦਾ ਤਾਂ ਉਸ ਦੀ ਭਰਪੂਰ ਪ੍ਰਸੰਸਾ ਕਰਦਾ। ਹੁਣ ਅਜਿਹਾ ਨਹੀਂ ਕਰਦਾ। ਹੁਣ ਮੈਨੂੰ ਪਤਾ ਲੱਗਾ ਹੈ ਕਿ ਮੈਂ ਹਾਂ ਉਹ ਮਹਾਨ ਵਿਅਕਤੀ ਜਿਸ ਵਾਸਤੇ ਇਹ ਕਲਾਕਾਰ ਰੱਬ ਨੇ ਧਰਤੀ 'ਤੇ ਭੇਜਿਆ। ਮੈਨੂੰ ਆਨੰਦ ਦੇਣ ਵਾਸਤੇ ਹੀ ਤਾਂ ਸ਼ਾਹਕਾਰਾਂ ਦੀ ਰਚਨਾ ਹੋਣੀ ਸੀ।'

ਸ਼ੇਖ ਸਾਅਦੀ ਗੁਲਿਸਤਾਂ ਦੇ ਆਰੰਭ ਵਿਚ ਲਿਖਦਾ ਹੈ, ''ਕਈ ਵਾਰ ਕਾਗਜ਼ ਕਲਮ ਲੈ ਕੇ ਲਿਖਣ ਬੈਠਾ ਪਰ ਲਿਖਿਆ ਨਾ ਗਿਆ। ਮੇਰੀ ਅਕਲ ਦੀ ਸ਼ਹਿਜ਼ਾਦੀ ਨੀਵੀਂ ਪਾਈ ਬੈਠੀ ਰਹੀ ਕਿਉਂਕਿ ਉਹ ਸੋਹਣੀ ਨਹੀਂ ਸੀ। ਪੜ੍ਹਦਾ ਰਹਿੰਦਾ। ਇਕ ਦਿਨ ਇਹ ਸ਼ਹਿਜ਼ਾਦੀ ਉਠੀ ਤੇ ਮੇਰੇ ਪਾਸ ਆ ਕੇ ਕਹਿਣ ਲੱਗੀ, ''ਸਾਅਦੀ ਲਿਖ।'' ਮੈਂ ਕਿਹਾ, ''ਕੀ ਮੈਂ ਲਿਖ ਸਕਦਾ ਹਾਂ ਕੁਝ?'' ਉਹ ਬੋਲੀ, ''ਹੁਣ ਲਿਖ। ਸਰਕੰਡਾ ਬੀਜ, ਲੋਕ ਗੰਨਾ ਜਾਣ ਕੇ ਚੂਪਣਗੇ। ਸਾਦੇ ਗਰੀਬ ਕਾਗਜ਼ਾਂ ਦੀ ਹਿੱਕ 'ਤੇ ਅੱਖਰ ਵਾਹ, ਸੰਸਾਰ ਵਿਚ ਹੁੰਡੀਆਂ ਵਾਂਗ ਚੱਲਣਗੇ। ਹੁਣ ਬਿਸਮਿੱਲਾ ਆਖ ਸਾਅਦੀ ਅਤੇ ਲਿਖ।''

ਪਹਿਲੋਂ ਬਹੁਤ ਸਾਰਾ ਪੜ੍ਹਨਾ ਪਵੇਗਾ। ਅਕਲ ਜਦੋਂ ਲਿਖਣ ਲਈ ਕਹੇਗੀ ਤਾਂ ਲਿਖਾਂਗਾ, ਨਾ ਲਿਖਿਆ ਗਿਆ ਤਾਂ ਵੀ ਖੁਦਕੁਸ਼ੀ ਨਹੀਂ ਕਰਨੀ। ਸਾਹਿਤ ਸਿਰਜਣਾ ਦੀ ਭਾਰੀ ਬਰਸਾਤ ਹੋ ਚੁੱਕੀ ਹੈ, ਉਸ ਵਿਚ ਇਸ਼ਨਾਨ ਕਰੀਏ। ਪਾਠਕ ਦਾ ਰੁਤਬਾ ਛੋਟਾ ਨਹੀਂ ਹੈ। ਵਧੀਆ ਪਾਠਕ ਘਟੀਆ ਲੇਖਕ ਨਾਲੋਂ ਬਹੁਤ ਉੱਤਮ ਹੁੰਦਾ ਹੈ ਪਿਆਰੇ ਪਾਠਕ! ਲਿਖਣ ਦੀ ਥਾਂ ਬਹੁਤਾ ਸਮਾਂ ਪੜ੍ਹਨ ਵਿਚ ਲਾਈਏ ਤਾਂ ਕਈਆਂ ਦਾ ਕਲਿਆਣ ਹੋਵੇਗਾ।